# ਗੁਰਬਾਣੀ ਦੀ ਭਾਸ਼ਾ ਤੇ ਵਿਆਕਰਨ ਸੰਬੰਧੀ ਖੋਜ

ਹਰਕੀਰਤ ਸਿੰਘ*

## ਪ੍ਰਸਤਾਵਨਾ

ਗੁਰਬਾਣੀ ਦੇ ਟੀਕੇ, ਕੋਸ਼, ਸ਼ਬਦਾਰਥ ਕਾਫ਼ੀ ਲਿਖੇ ਜਾ ਚੁਕੇ ਹਨ ਅਤੇ ਇਹਨਾਂ ਵਿਚੋਂ ਕਈ ਰਚਨਾਵਾਂ ਕਾਫ਼ੀ ਉਚੇ ਸਤਰ ਦੀਆਂ ਹਨ। ਗੁਰਬਾਣੀ ਦੀ ਫ਼ਲਾਸਫ਼ੀ ਤੇ ਵਿਚਾਰਧਾਰਾ ਬਾਰੇ ਵੀ ਬਹੁਤ ਕੁਛ ਲਿਖਿਆ ਜਾ ਚੁਕਾ ਹੈ। ਪਰ ਗੁਰਬਾਣੀ ਦੀ ਭਾਸ਼ਾ ਤੇ ਵਿਆਕਰਨ ਵੱਲ ਬਹੁਤ ਘੱਟ ਵਿਦਵਾਨਾਂ ਦਾ ਧਿਆਨ ਗਿਆ ਹੈ। ਇਸ ਵਿਸ਼ੇ ਤੇ ਅੱਜ ਤੱਕ ਸਿਰਫ਼ ਇਕੋ-ਇੱਕ ਗ੍ਰੰਥ ਮਿਲਦਾ ਹੈ — ਪ੍ਰੋਫ਼ੈਸਰ ਸਾਹਿਬ ਸਿੰਘ ਜੀ ਦਾ *ਗੁਰਬਾਣੀ ਵਿਆਕਰਣ*। ਪ੍ਰੋਫ਼ੈਸਰ ਸਾਹਿਬ ਨੇ ਇਹ ਗ੍ਰੰਥ ਚੌਦਾਂ, ਪੰਦਰਾਂ ਸਾਲ ਦੀ ਕਰੜੀ ਘਾਲਣਾ ਉਪਰੰਤ ਸੰਨ 1932 ਵਿਚ ਮੁਕੰਮਲ ਕੀਤਾ, ਪਰ ਕਈ ਪ੍ਰਕਾਰ ਦੀਆਂ ਔਕੜਾਂ ਕਾਰਨ ਇਹ 1939 ਵਿਚ ਪ੍ਰਕਾਸ਼ਿਤ ਹੋ ਸਕਿਆ। ਉਸ ਤੋਂ ਪਿੱਛੋਂ ਤਕਰੀਬਨ 60 ਸਾਲ ਤੱਕ ਕਿਸੇ ਵਿਦਵਾਨ ਨੇ ਇਸ ਵਿਸ਼ੇ ਤੇ ਕੁਝ ਲਿਖਣ ਦਾ ਜਤਨ ਨਹੀਂ ਕੀਤਾ।

## ਗੁਰਬਾਣੀ ਦੀ ਭਾਸ਼ਾ ਨਾਲ ਜਾਣ-ਪਛਾਣ

ਗੁਰਬਾਣੀ ਦੀ ਭਾਸ਼ਾ ਚਾਰ ਤੋਂ ਲੈ ਕੇ ਤਕਰੀਬਨ ਸੱਤ ਸਦੀਆਂ ਪੁਰਾਣੀ ਹੈ। ਗੁਰੂ ਤੇਗ ਬਹਾਦਰ ਜੀ ਦੀ ਭਾਸ਼ਾ ਕੋਈ ਸਾਢੇ ਤਿੰਨ ਸੌ ਸਾਲ ਪੁਰਾਣੀ ਮੰਨੀ ਜਾ ਸਕਦੀ ਹੈ। ਭਾਸ਼ਾ ਹਮੇਸ਼ਾ ਬਦਲਦੀ ਰਹਿੰਦੀ ਹੈ ; ਇਹ ਅੱਜ ਵੀ ਬਦਲ ਰਹੀ ਹੈ। ਸੱਤਰ ਜਾਂ ਪੈਂਹਠ ਸਾਲ ਦੀ ਉਮਰ ਵਾਲੇ ਪੰਜਾਬੀ ਦੱਸ ਸਕਦੇ ਹਨ ਕਿ ਅੱਜ ਬੋਲੀ ਜਾ ਰਹੀ ਪੰਜਾਬੀ ਦਾ ਦੇਸ਼ ਦੀ ਆਜ਼ਾਦੀ ਤੋਂ ਪਹਿਲਾਂ ਬੋਲੀ ਜਾਂਦੀ ਪੰਜਾਬੀ ਨਾਲੋਂ ਕਿੰਨਾ ਫ਼ਰਕ ਹੈ।

ਗੁਰਬਾਣੀ ਕਿਸੇ ਇਕ ਭਾਸ਼ਾ ਵਿਚ ਨਹੀਂ ਉਚਾਰੀ ਗਈ, ਇਸ ਵਿਚ ਕਈ ਭਾਸ਼ਾਵਾਂ ਵਰਤੀਆਂ ਮਿਲਦੀਆਂ ਹਨ। ਸਭ ਤੋਂ ਵੱਧ ਉਹ ਭਾਸ਼ਾ ਹੈ ਜਿਸ ਨੂੰ ਅੱਜ 'ਸਾਧੂ ਭਾਸ਼ਾ', 'ਸਧੁੱਕੜੀ' ਆਦਿ ਨਾਮ ਦਿਤੇ ਜਾਂਦੇ ਹਨ। ਦੂਜੇ ਨੰਬਰ ਤੇ ਪੰਜਾਬੀ ਆਉਂਦੀ ਹੈ, ਅਤੇ ਨਾਲ ਹੀ ਪੰਜਾਬੀ ਦੀ ਆਪਣੀ ਉਪਭਾਸ਼ਾ ਲਹਿੰਦੀ, ਜਿਸ ਦੀ ਸ਼ਬਦਾਵਲੀ ਤੇ ਵਿਆਕਰਨ ਦਾ ਪੰਜਾਬੀ ਨਾਲੋਂ ਕੁਝ ਫ਼ਰਕ ਹੈ। ਉਪਰੰਤ ਫ਼ਾਰਸੀ, ਸੰਸਕ੍ਰਿਤ ਤੇ ਸਹਸਕ੍ਰਿਤੀ ਨਾਮ ਦੀ ਬੋਲੀ ਵਿਚ ਵੀ ਕਈ ਸਬਦ, ਸਲੋਕ ਆਦਿ ਮਿਲਦੇ ਹਨ। ਗੁਰੂ ਤੇਗ ਬਹਾਦਰ ਜੀ ਦੀ ਬਾਣੀ *ਬ੍ਰਜ ਭਾਸ਼ਾ* ਦੇ ਕੁਝ ਰਲੇ ਵਾਲੇ ਰੂਪ ਵਿਚ ਹੈ।

ਹਰ ਭਾਸ਼ਾ ਦਾ ਆਪਣਾ ਵਿਆਕਰਨ ਹੁੰਦਾ ਹੈ, ਇਸ ਲਈ ਸਾਰੀ ਬਾਣੀ ਦਾ ਇੱਕੋ ਵਿਆਕਰਨ ਨਹੀਂ ਹੋ ਸਕਦਾ। ਪ੍ਰੋਫ਼ੈਸਰ ਸਾਹਿਬ ਸਿੰਘ ਜੀ ਨੇ ਪੰਜਾਬੀ ਤੇ *ਸਾਧੂ-ਭਾਸ਼ਾ* ਦੇ ਸਾਂਝੇ ਲੱਛਣਾਂ ਦੇ ਵੇਰਵੇ ਦਿੱਤੇ ਹਨ, ਕਿਉਂਕਿ ਇਹਨਾਂ ਦੋਹ ਭਾਸ਼ਾਵਾਂ ਦੀ ਬਣਤਰ ਵਿਚ ਕਾਫ਼ੀ ਸਾਂਝ ਸੀ, ਜਿਵੇਂ ਅੱਜ ਵੀ ਪੰਜਾਬੀ ਤੇ ਪੱਛਮੀ ਹਿੰਦੀ (ਖੜੀ ਬੋਲੀ) ਦੇ ਕਈ ਲੱਛਣ ਮਿਲਦੇ-ਜੁਲਦੇ ਹਨ। ਇਹਨਾਂ ਦੇ ਨਾਲ-ਨਾਲ ਕਈਆਂ ਹੋਰਨਾਂ ਭਾਸ਼ਾਵਾਂ ਦੇ ਵਿਆਕਰਨਿਕ ਰੂਪ ਵੀ ਦਿਤੇ ਹਨ; ਪਰ ਇਹ ਦੱਸਣ ਦੀ ਕੋਸ਼ਿਸ਼ ਨਹੀਂ ਕੀਤੀ ਕਿ ਇਹ ਰੂਪ ਪੰਜਾਬੀ ਦਾ ਤੇ ਇਹ *ਸਾਧੂ ਭਾਸ਼ਾ* ਦਾ ਹੈ ; ਜਾਂ ਇਹ ਰੂਪ ਗੁਰੂ ਤੇਗ ਬਹਾਦਰ ਜੀ, ਕਬੀਰ ਜੀ ਜਾਂ ਫ਼ਰੀਦ ਜੀ ਦੀ ਭਾਸ਼ਾ ਵਿਚ ਹੀ ਮਿਲਦਾ ਹੈ। ਇਸ ਕਮੀ ਦੇ ਕਈ ਕਾਰਨ ਹਨ, ਜਿਨ੍ਹਾਂ ਦੇ ਵਿਸਤਾਰ ਵਿਚ ਜਾਣ ਦੀ ਲੋੜ ਨਹੀਂ।

---

* 330, Urban Estate Phase I, Patiala.

ਗੁਰਬਾਣੀ ਉਸ ਸਮੇਂ ਦੀ ਭਾਸ਼ਾ ਹੈ ਜਦੋਂ ਸਾਡੀਆਂ ਭਾਸ਼ਾਵਾਂ ਆਪਣੇ ਪੁਰਾਣੇ ਲੱਛਣ ਤਿਆਗ ਕੇ ਨਵੀਆਂ ਵਿਸ਼ੇਸ਼ਤਾਵਾਂ ਗ੍ਰਹਿਣ ਕਰ ਰਹੀਆਂ ਸਨ; ਇਸ ਲਈ ਗੁਰਬਾਣੀ ਦੀ ਭਾਸ਼ਾ ਵਿਚ, ਜਿੱਥੇ ਵੱਖ-ਵੱਖ ਬੋਲੀਆਂ ਦੇ ਲੱਛਣ ਨਾਲੋ-ਨਾਲ ਵਰਤੇ ਮਿਲਦੇ ਹਨ, ਉਥੇ ਪੁਰਾਣੀਆਂ ਭਾਸ਼ਾਵਾਂ ਤੇ ਨਵੀਆਂ ਭਾਸ਼ਾਵਾਂ ਦੀਆਂ ਖਾਸੀਅਤਾਂ ਵੀ ਨਾਲੋ-ਨਾਲ ਲੱਗੀਆਂ ਦਿਸਦੀਆਂ ਹਨ।

ਉਪਰੋਕਤ ਵਿਵਰਨ ਨਾਲ ਸੰਬੰਧਿਤ ਕੁਝ ਹੋਰ ਵੇਰਵੇ ਅਤੇ ਇਹਨਾਂ ਵਿਸ਼ੇਸ਼ਤਾਵਾਂ ਕਾਰਨ ਉਤਪੰਨ ਹੋਈਆਂ ਸਮੱਸਿਆਵਾਂ ਦੇ ਕੁਝ ਉਦਾਹਰਨ ਅਗਲੇ ਪੈਰਿਆਂ ਵਿਚ ਦਿੱਤੇ ਜਾਣਗੇ।

## ਸਾਡੀਆਂ ਭਾਸ਼ਾਵਾਂ ਦਾ ਪਿਛੋਕੜ

ਉੱਤਰੀ ਤੇ ਪੱਛਮੀ ਹਿੰਦੁਸਤਾਨ ਦੀਆਂ ਸਾਰੀਆਂ ਭਾਸ਼ਾਵਾਂ (ਪੰਜਾਬੀ, ਸਿੰਧੀ, ਹਿੰਦੀ, ਗੁਜਰਾਤੀ, ਮਰਾਠੀ, ਉੜੀਆ, ਬੰਗਾਲੀ, ਅਸਾਮੀ ਆਦਿ) ਸੰਸਕ੍ਰਿਤ ਵਿਚੋਂ ਨਿਕਲੀਆਂ ਹਨ ; ਪਰ ਅਜੋਕੀਆਂ ਭਾਸ਼ਾਵਾਂ ਦਾ ਅੱਜ ਵਾਲਾ ਰੂਪ ਸਿੱਧਾ ਸੰਸਕ੍ਰਿਤ ਵਿਚੋਂ ਨਹੀਂ ਬਣਿਆ, ਇਹ ਰੂਪ ਕਈਆਂ ਅਵਸਥਾਵਾਂ ਵਿੱਚੋਂ ਦੀ ਲੰਘ ਦੇ ਪ੍ਰਾਪਤ ਹੋਇਆ ਹੈ। ਸੰਸਕ੍ਰਿਤ ਤੋਂ ਪਿਛੋਂ ਜਿਹੜੀ ਭਾਸ਼ਾ ਉੱਤਰ ਪੱਛਮੀ ਭਾਰਤ (ਪਾਕਿਸਤਾਨ ਸਮੇਤ) ਵਿਚ ਬੋਲੀ ਜਾਂਦੀ ਸੀ, ਉਸ ਦਾ ਨਾਮ *ਪਾਲੀ* ਸੀ। ਬੁਧ ਧਰਮ ਦਾ ਪੁਰਾਣਾ ਸਾਹਿਤ ਮੁੱਖ ਰੂਪ ਵਿਚ *ਪਾਲੀ* ਵਿਚ ਲਿਖਿਆ ਮਿਲਦਾ ਹੈ। *ਪਾਲੀ* ਤੋਂ ਪਿੱਛੋਂ ਆਈਆਂ ਭਾਸ਼ਾਵਾਂ ਦਾ ਸਾਂਝਾ ਨਾਮ 'ਪ੍ਰਾਕ੍ਰਿਤਾਂ' ਹੈ ; ਸਾਡੇ ਇਲਾਕੇ ਵਿਚ ਬੋਲੀ ਜਾਣ ਵਾਲੀ ਪ੍ਰਾਕ੍ਰਿਤ ਦਾ ਨਾਮ ਸ਼ੌਰਸੇਨੀ ਮੰਨਿਆ ਜਾਂਦਾ ਹੈ। ਜੈਨ ਸਾਹਿਤ ਪ੍ਰਾਕ੍ਰਿਤਾਂ ਵਿਚ ਲਿਖਿਆ ਗਿਆ। ਪ੍ਰਾਕ੍ਰਿਤਾਂ ਦਾ ਸਮਾਂ ਸੰਨ ਈਸਵੀ ਦੇ ਅਰੰਭ ਤੋਂ 500 ਈਸਵੀ ਦੇ ਲਾਗੇ-ਚਾਗੇ ਦਾ ਗਿਣਦੇ ਹਾਂ। ਇਸ ਤੋਂ ਪਿੱਛੋਂ ਆਈਆਂ ਭਾਸ਼ਾਵਾਂ ਦਾ ਸਾਂਝਾ ਨਾਮ 'ਅਪਭ੍ਰੰਸ਼ਾਂ' ਸੀ, ਜਿਨ੍ਹਾਂ ਦੀ ਗਿਣਤੀ ਕਾਫ਼ੀ ਸੀ। ਪੰਜਾਬ (ਪਾਕਿਸਤਾਨੀ ਪੰਜਾਬ ਸਮੇਤ), ਹਰਿਆਣਾ, ਪੱਛਮੀ ਯੂ. ਪੀ. ਵਿਚ ਇਕੋ ਅਪਭ੍ਰੰਸ਼ ਪ੍ਰਚਲਿਤ ਸੀ, ਜਿਸ ਦੇ ਨਾਮ ਬਾਰੇ ਵਿਦਵਾਨਾਂ ਵਿਚ ਮਤਭੇਦ ਹੈ।

ਇਹਨਾਂ ਅਪਭ੍ਰੰਸ਼ਾਂ ਵਿਚੋਂ ਸਾਡੀਆਂ ਅਜੋਕੀਆਂ ਭਾਸ਼ਾਵਾਂ ਦਾ ਵਿਕਾਸ ਹੋਇਆ। ਭਾਸ਼ਾਵਾਂ ਸਾਲਾਂ ਜਾਂ ਦਹਾਕਿਆਂ ਵਿਚ ਨਹੀਂ ਬਦਲਦੀਆਂ, ਕਿਸੇ ਪੁਰਾਣੀ ਭਾਸ਼ਾ ਵਿਚੋਂ ਨਵੀਂ ਭਾਸ਼ਾ ਦਾ ਰੂਪ ਬਣਦਿਆਂ ਸਦੀਆਂ ਲਗਦੀਆਂ ਹਨ। ਸਦੀਆਂ ਪਿਛੋਂ ਵੀ ਪੁਰਾਣੀ ਭਾਸ਼ਾ ਦੇ ਸਾਰੇ ਅੰਸ਼ ਨਹੀਂ ਬਦਲਦੇ; ਕਈ ਪੁਰਾਣੇ ਰੂਪ ਨਵੀਂ ਭਾਸ਼ਾ ਵਿਚ ਟਿਕੇ ਰਹਿੰਦੇ ਹਨ। ਅਜੋਕੀ ਪੰਜਾਬੀ ਵਿਚ ਸੰਸਕ੍ਰਿਤ, ਪ੍ਰਾਕ੍ਰਿਤਾਂ, ਅਪਭ੍ਰੰਸ਼ਾਂ ਦੇ ਕਈ ਰੂਪ ਮੌਜੂਦ ਹਨ। ਕਾਨਫਰੰਸਾਂ, ਸੈਮੀਨਾਰਾਂ ਆਦਿ ਵਿਚ ਪੜ੍ਹੇ ਜਾਣ ਵਾਲੇ ਪੇਪਰਾਂ ਦੇ ਆਕਾਰ ਦੀ ਕੋਈ ਸੀਮਾ ਹੁੰਦੀ ਹੈ, ਇਸ ਲਈ ਮੈਂ ਏਥੇ ਪੂਰੇ ਵੇਰਵੇ ਨਹੀਂ ਦੇ ਸਕਦਾ, ਅਗਲੇ ਪੈਰਿਆਂ ਵਿਚ ਕੁਝ ਉਦਾਹਰਨ ਮਿਲ ਜਾਣਗੇ।

ਅਜੋਕੀਆਂ ਭਾਸ਼ਾਵਾਂ ਦਾ ਆਗਾਜ਼ ਗਿਆਰ੍ਹਵੀਂ ਸਦੀ ਈਸਵੀ ਤੋਂ ਮੰਨਿਆ ਜਾਂਦਾ ਹੈ। ਗੁਰੂ-ਕਾਲ ਤੱਕ ਪੰਜਾਬੀ ਤੇ ਹਿੰਦੀ ਦਾ ਆਧੁਨਿਕ ਰੂਪ ਬਣ ਚੁਕਾ ਸੀ, ਪਰ ਇਹਨਾਂ ਭਾਸ਼ਾਵਾਂ ਵਿਚ ਉਸ ਸਮੇਂ ਤੱਕ ਅਪਭ੍ਰੰਸ਼ਾਂ ਵਾਲੇ ਕਾਫ਼ੀ ਲੱਛਣ ਅਜੇ ਪ੍ਰਚਲਿਤ ਸਨ, ਸਗੋਂ ਪ੍ਰਾਕ੍ਰਿਤਾਂ ਵਾਲੀਆਂ ਕੁਝ ਵਿਸ਼ੇਸ਼ਤਾਵਾਂ ਵੀ ਅਜੇ ਮੌਜੂਦ ਸਨ, ਜੋ ਗੁਰਬਾਣੀ ਦੀ ਭਾਸ਼ਾ ਵਿਚ ਸਪਸ਼ਟ ਨਜ਼ਰ ਆਉਂਦੀਆਂ ਹਨ।

ਅਜੋਕੀ ਪੰਜਾਬੀ (ਹਿੰਦੀ ਆਦਿ) ਤੱਕ ਪਹੁੰਚਦਿਆਂ ਲਗਪਗ ਇਹ ਸਾਰੇ ਜਾਂ ਬਹੁਤੇ ਪੁਰਾਣੇ ਲੱਛਣ ਲੋਪ ਹੋ ਚੁਕੇ ਹਨ; ਅਤੇ ਕਈ ਨਵੀਆਂ ਵਿਸ਼ੇਸ਼ਤਾਵਾਂ ਉਪਜ ਚੁਕੀਆਂ ਹਨ, ਜੋ ਗੁਰੂ-ਕਾਲ ਦੀ ਭਾਸ਼ਾ ਵਿਚ ਮੌਜੂਦ ਨਹੀਂ ਸਨ। ਏਥੇ ਇਹ ਯਾਦ ਕਰਾਉਣਾ ਜ਼ਰੂਰੀ ਜਾਪਦਾ ਹੈ ਕਿ ਗੁਰੂ-ਕਾਲ ਦੀ ਪੰਜਾਬੀ ਦਾ ਨਾਮ ਹੀ 'ਪੰਜਾਬੀ' ਹੈ, ਭਾਸ਼ਾਈ ਪੱਖ ਤੋਂ ਗੁਰੂ-ਕਾਲ ਦੀ ਪੰਜਾਬੀ ਦਾ ਅਜੋਕੀ ਪੰਜਾਬੀ ਨਾਲੋਂ ਬਹੁਤ ਅੰਤਰ ਹੈ, ਅਤੇ ਬਹੁਪੱਖੀ ਅੰਤਰ ਹੈ। ਜੇ ਇਹ ਅੰਤਰ ਨਾ ਹੁੰਦਾ ਤਾਂ ਗੁਰਬਾਣੀ ਦਾ ਵੱਖਰਾ ਵਿਆਕਰਨ ਲਿਖਣ ਦੀ ਕੀ ਲੋੜ ਸੀ? ਅਜੋਕੀ ਪੰਜਾਬੀ ਦੇ ਕਈ ਵਿਆਕਰਨ ਪ੍ਰੋ. ਸਾਹਿਬ ਸਿੰਘ ਜੀ ਦੇ ਸਮੇਂ ਵੀ ਮੌਜੂਦ ਸਨ; ਅੱਜ ਤਾਂ ਹੋਰ ਵੀ ਕਈ ਉਚ ਪਾਏ ਦੇ ਵਿਆਕਰਨ ਲਿਖੇ ਜਾ ਚੁਕੇ ਹਨ, ਪਰ ਅਜੋਕੀ ਪੰਜਾਬੀ (ਜਾਂ ਹਿੰਦੀ) ਦੇ ਵਿਆਕਰਨ ਗੁਰਬਾਣੀ ਦੀ ਭਾਸ਼ਾ ਨੂੰ ਸਮਝਣ ਲਈ ਕੋਈ ਸਹਾਇਤਾ ਨਹੀਂ ਦਿੰਦੇ, ਕਿਉਂਕਿ ਗੁਰਬਾਣੀ ਦੀ ਭਾਸ਼ਾ ਅਜੋਕੀ ਪੰਜਾਬੀ ਜਾਂ ਹਿੰਦੀ ਨਾਲੋਂ ਵਖਰੇ ਰੂਪ ਤੇ ਵੱਖਰੀ ਬਣਤਰ ਵਾਲੀ ਹੈ। ਪੂਰੇ ਵੇਰਵੇ ਦੇਣ ਲਈ ਤਾਂ ਵੱਡੇ ਆਕਾਰ ਦਾ ਇਕ ਗ੍ਰੰਥ ਲਿਖਣਾ ਪਏਗਾ, ਮੈਂ ਸਿਰਫ਼ ਨਮੂਨਾ

ਪੇਸ਼ ਕਰਨ ਲਈ ਇਕ ਉਦਾਹਰਨ ਦਿੰਦਾ ਹਾਂ :

ਅਜੋਕੀ ਪੰਜਾਬੀ ਵਿਚ ਨਾਂਵ 'ਹੁਕਮ' ਦੇ ਸਿਰਫ਼ ਦੋ ਰੂਪ ਵਰਤੋਂ ਵਿਚ ਹਨ - 'ਹੁਕਮ' ਤੇ ਇਸਦਾ ਬਹੁਵਚਨ 'ਹੁਕਮਾਂ'। ਗੁਰਬਾਣੀ ਵਿਚ ਏਸੇ ਨਾਂਵ ਦੇ ਬਾਰਾਂ ਰੂਪ ਵਰਤੇ ਮਿਲਦੇ ਹਨ :

'ਹੁਕਮ, ਹੁਕਮਿ, ਹੁਕਮੀ, ਹੁਕਮੁ, ਹੁਕਮੇ, ਹੁਕਮੈ, ਹੁਕਮੋ, ਹੁਕਮਾ, ਹੁਕਮਹੁ, ਹੁਕਮਨ, ਹੁਕਮਾਉ, ਹੁਕਮਾਵੈ।'

ਇਸ ਇਕ ਉਦਾਹਰਨ ਤੋਂ ਹੀ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਗੁਰਬਾਣੀ ਦੀ ਭਾਸ਼ਾ ਦਾ ਅਜੋਕੀ ਭਾਸ਼ਾ ਨਾਲੋਂ ਕਿੰਨਾ ਫ਼ਰਕ ਹੈ।

## ਪੁਰਾਣੀਆਂ ਭਾਸ਼ਾਵਾਂ ਬਾਰੇ ਕੁਝ ਜ਼ਰੂਰੀ ਜਾਣਕਾਰੀ

ਸੰਸਕ੍ਰਿਤ ਪੂਰੀ ਤਰ੍ਹਾਂ ਸੰਜੋਗਾਤਮਿਕ ਸੀ। ਇਸ ਤੋਂ ਪਿਛੋਂ ਭਾਰਤੀ ਭਾਸ਼ਾ ਹੌਲੀ ਹੌਲੀ ਵਿਜੋਗਾਤਮਿਕ ਹੁੰਦੀ ਗਈ। ਇਹਨਾਂ ਗੁਣਾਂ ਦਾ ਫ਼ਰਕ ਵੇਖ ਲਿਆ ਜਾਵੇ। 'ਹੱਥੀਂ ਕੰਮ ਕੀਤਾ' ਅਤੇ 'ਹੱਥਾਂ ਨਾਲ ਕੰਮ ਕੀਤਾ' ਦੁਹਾਂ ਵਾਕਾਂ ਦਾ ਅਰਥ ਇਕੋ ਹੈ। ਏਥੇ 'ਹੱਥੀਂ' ਵਿਚ ਨਾਂਵ 'ਹੱਥ' ਨਾਲ ਪਿਛੇਤਰ '-ਈਂ' ਲਾਕੇ ਉਹੋ ਅਰਥ ਲਏ ਗਏ ਹਨ ਜੋ 'ਹੱਥਾਂ ਨਾਲ' ਵਿਚ ਇਕ ਵੱਖਰਾ ਸ਼ਬਦ 'ਨਾਲ' ਵਰਤ ਕੇ ਲਏ ਹਨ। 'ਹੱਥੀਂ ' ਸੰਜੋਗਾਤਮਿਕ ਰੂਪ ਹੈ, 'ਹੱਥਾਂ ਨਾਲ' ਵਿਜੋਗਾਤਮਿਕ। ਸੰਸਕ੍ਰਿਤ ਦੇ ਕਿਰਿਆ ਰੂਪ ਵੀ ਸੰਜੋਗਾਤਮਿਕ ਸਨ। ਅੱਜ ਵਾਲੀਆਂ ਸਹਾਇਕ ਕਿਰਿਆਵਾਂ 'ਹੈ, ਹਨ, ਸੀ, ਸਨ' ਆਦਿ ਵਰਗੇ ਵਖਰੇ ਸ਼ਬਦ ਨਹੀਂ ਸਨ ਵਰਤੇ ਜਾਂਦੇ, ਮੁੱਖ ਕਿਰਿਆ ਦੇ ਨਾਲ ਅਗੇਤਰ, ਪਿਛੇਤਰ ਲਾਕੇ ਹੀ ਪੂਰੀ ਜਾਣਕਾਰੀ ਦੇਣ ਵਾਲੇ ਕਿਰਿਆ-ਰੂਪ ਬਣਾ ਲਏ ਜਾਂਦੇ ਸਨ।

ਸੰਸਕ੍ਰਿਤ ਤੇ *ਪਾਲੀ* ਸੰਜੋਗਾਤਮਿਕ ਸਨ; ਪ੍ਰਾਕ੍ਰਿਤਾਂ ਮੁਖ ਰੂਪ ਵਿਚ ਸੰਜੋਗਾਤਮਿਕ ਸਨ, ਪਰ ਵਿਜੋਗਾਤਮਿਕਤਾ ਦੇ ਕੁਝ ਲੱਛਣ ਵੀ ਇਹਨਾਂ ਵਿਚ ਆ ਗਏ ਸਨ। ਅਪਭ੍ਰੰਸ਼ਾਂ ਵਿਚ ਵਿਜੋਗਾਤਮਿਕਤਾ ਕਾਫ਼ੀ ਆ ਗਈ ਹੈ। ਸੰਬੰਧਕਾਂ ਦੀ ਵਰਤੋਂ ਹੋਣ ਲਗ ਪਈ ਹੈ, ਕਿਰਿਆ-ਰੂਪ ਹੁਣ ਇਕ ਤੋਂ ਵਧੇਰੇ ਸ਼ਬਦਾਂ ਨਾਲ ਬਣਦੇ ਹਨ; ਸਹਾਇਕ ਕਿਰਿਆ ਵੀ ਆ ਗਈ ਹੈ। ਪਰੰਤੂ ਅਪਭ੍ਰੰਸ਼ਾਂ ਪੂਰੀ ਤਰ੍ਹਾਂ ਵਿਜੋਗਾਤਮਿਕ ਨਹੀਂ, ਇਹਨਾਂ ਵਿਚ ਸੰਜੋਗਾਤਮਿਕਤਾ ਦੇ ਕਾਫ਼ੀ ਅੰਸ਼ ਅਜੇ ਮੌਜੂਦ ਹਨ।

## ਗੁਰਬਾਣੀ ਦੀ ਭਾਸ਼ਾ ਵਿਚ ਪ੍ਰਾਕ੍ਰਿਤਾਂ ਦੇ ਅੰਸ਼

ਪ੍ਰਾਕ੍ਰਿਤਾਂ ਨੂੰ ਓ-ਅੰਤਿਕ ਭਾਸ਼ਾਵਾਂ ਕਿਹਾ ਜਾਂਦਾ ਹੈ, ਕਿਉਂਕਿ ਇਹਨਾਂ ਵਿਚ ਨਾਂਵਾਂ ਦੇ ਇਕ ਵਚਨ ਪੁਲਿੰਗ ਰੂਪ - ਓ( ੋ ) - ਅੰਤਿਕ ਸਨ :

ਮੋਰੋ (ਮੋਰ), ਪੱਥਰੋ / ਪੱਥਾਰੋ (ਪੱਥਰ), ਰਿੱਛੋ (ਰਿਛ), ਦੇਅਰੋ (ਦਿਉਰ), ਸੱਦੋ (ਸ਼ਬਦ / ਸੱਦ), ਜਸੋ (ਜੱਸ) ਆਦਿ।

ਗੁਰਬਾਣੀ ਵਿਚ ਵੀ ਓ-ਅੰਤਿਕ ਨਾਂਵ ਤੇ ਕ੍ਰਿਦੰਤ ਕਾਫ਼ੀ ਮਿਲਦੇ ਹਨ :

ਤੂ ਠਾਕੁਰੋ ਬੈਰਾਗਰੋ ਮੈ ਜੇਹੀ ਘਣ ਚੇਰੀ ਰਾਮ ॥
ਤੂੰ ਸਾਗਰੋ ਰਤਨਾਗਰੋ ਹਉ ਸਾਰ ਨ ਜਾਣਾ ਤੇਰੀ ਰਾਮ ॥ ਪੰਨਾ 779

ਸਬਦੋ ਤ ਗਾਵਹੁ ਹਰੀ ਕੇਰਾ
ਮਨਿ ਜਿਨੀ ਵਸਾਇਆ ॥ ਪੰਨਾ 917

ਕਹੈ ਨਾਨਕੁ ਸੁਣਹੁ ਸੰਤਹੁ
ਸਬਦਿ ਧਰਹੁ ਪਿਆਰੋ ॥ ਪੰਨਾ 917

ਇਹਨਾਂ ਤੁਕਾਂ ਵਿਚ ਆਏ ਨਾਂਵ 'ਠਾਕੁਰੋ, ਬੈਰਾਗਰੋ, ਸਾਗਰੋ, ਰਤਨਾਗਰੋ, ਸਬਦੋ, ਪਿਆਰੋ' -- ਓ-ਅੰਤਿਕ ਹਨ।

## ਗੁਰਬਾਣੀ ਵਿਚ ਅਪਭ੍ਰੰਸ਼ਾਂ ਦੇ ਅੰਸ਼

ਗੁਰਬਾਣੀ ਵਿਚ ਇਕ ਵਚਨ ਪੁਲਿੰਗ ਨਾਂਵਾਂ ਦੇ ਅੰਤ ਵਿਚ - ਉ (ਔਂਕੜ) ਲੱਗਾ ਮਿਲਦਾ ਹੈ। ਇਹ ਅਪਭ੍ਰੰਸ਼ਾਂ ਦਾ ਲੱਛਣ ਹੈ। ਅਪਭ੍ਰੰਸ਼ਾਂ ਨੂੰ -ਉ(ਔਂਕੜ)-ਅੰਤਿਕ ਭਾਸ਼ਾਵਾਂ ਕਿਹਾ ਜਾਂਦਾ ਹੈ। ਅਪਭ੍ਰੰਸ਼ਾਂ ਦੇ ਕੁਝ ਨਾਂਵ-ਰੂਪਾਂ ਦੇ ਉਦਾਹਰਨ ਵੇਖੇ ਜਾਣ; ਇਹ ਰੂਪ ਕਰਤਾ ਤੇ ਕਰਮ ਦੁਹਾਂ ਕਾਰਕਾਂ ਦੇ ਹਨ।

| | **ਇਕ ਵਚਨ** | **ਬਹੁਵਚਨ** |
|---|---|---|
| **ਪੁਲਿੰਗ** | ਪੁੱਤੁ, ਪੁੱਤਉ, ਪੁੱਤੋ | ਪੁੱਤ, ਪੁੱਤਾ |
| | ਦੇਵੁ, ਦੇਵੋ | ਦੇਵ, ਦੇਵਾ |
| **ਇਸਤਰੀ ਲਿੰਗ** | ਣਦੀ (ਨਦੀ) | ਣਦੀ, ਣਦਿਉ |
| | ਬਾਲਾ (ਬੱਚੀ) | ਬਾਲਾ, ਬਾਲਾਉ |

ਉਪਰੋਕਤ ਵਿਵਰਨ ਤੋਂ ਸਪਸ਼ਟ ਹੁੰਦਾ ਹੈ ਕਿ ਗੁਰਬਾਣੀ ਦੀ ਭਾਸ਼ਾ ਵਿਚ ਵਧੇਰੇ ਲੱਛਣ ਪ੍ਰਾਕ੍ਰਿਤਾਂ ਵਾਲੇ ਹਨ। ਪੁਲਿੰਗ ਨਾਂਵਾਂ ਦਾ -ਉ-ਅੰਤਿਕ ਰੂਪ ਅਪਭ੍ਰੰਸ਼ਾਂ ਵਾਲਾ ਹੈ। ਗੁਰਬਾਣੀ ਵਿਚ ਕਰਣ ਤੇ ਅਧਿਕਰਣ ਦੇ ਪੁਲਿੰਗ ਰੂਪ ਨਾਂਵ ਦੇ ਅੰਤ ਵਿਚ /ਇ/ (ਸਿਹਾਰੀ) ਲਾਕੇ ਬਣਦੇ ਹਨ - ਮਨਿ (ਮਨ ਦੁਆਰਾ, ਜਾਂ ਮਨ ਵਿਚ), ਹਥਿ (ਹਥ ਨਾਲ ਜਾਂ ਹੱਥ ਵਿਚ)। ਅਪਭ੍ਰੰਸ਼ਾਂ ਵਿਚ ਵੀ ਏਹੋ ਸਥਿਤੀ ਹੈ। ਉਤੇ ਦਿਤੇ ਪੁਲਿੰਗ ਨਾਂਵਾਂ 'ਪੁੱਤ' ਤੇ 'ਦੇਵ' ਦੇ ਕਰਣ ਤੇ ਅਧਿਕਰਣ ਕਾਰਕ ਦੇ ਰੂਪ 'ਪੁੱਤਿ' ਤੇ 'ਦੇਵਿ' ਮਿਲਦੇ ਹਨ।

## ਗੁਰਬਾਣੀ ਦੇ ਲਿਖਿਤ ਤੇ ਉਚਰਿਤ ਰੂਪ ਸੰਬੰਧੀ ਕੁਝ ਸਮੱਸਿਆਵਾਂ

ਅਸੀਂ ਪਿੱਛੇ ਵੇਖ ਆਏ ਹਾਂ ਕਿ ਗੁਰਬਾਣੀ ਵਿਚ ਕਈਆਂ ਪੁਰਾਣੀਆਂ ਭਾਸ਼ਾਵਾਂ ਦੇ ਰੂਪ ਨਾਲੋ-ਨਾਲ ਵਰਤੇ ਹੋਏ ਹਨ। ਪ੍ਰੋਫ਼ੈਸਰ ਸਾਹਿਬ ਸਿੰਘ ਜੀ ਨੇ ਆਪਣੇ *ਗੁਰਬਾਣੀ ਵਿਆਕਰਣ* ਵਿਚ ਗੁਰਬਾਣੀ ਦੀ ਭਾਸ਼ਾ ਦੇ ਵਧੇਰੇ ਵਰਤੋਂ ਵਾਲੇ ਨਿਯਮ ਦਿੱਤੇ ਹਨ, ਪਰ ਉਹਨਾਂ ਨੇ ਇਹ ਕਿਤੇ ਨਹੀਂ ਲਿਖਿਆ ਕਿ ਗੁਰਬਾਣੀ ਦੀ ਭਾਸ਼ਾ ਵਿਚ ਜਿਹੜੇ ਸ਼ਬਦ ਇਹਨਾਂ ਨਿਯਮਾਂ ਦੇ ਅਨੁਕੂਲ ਨਹੀਂ ਲਿਖੇ ਗਏ, ਉਹ ਗਲਤ ਹਨ; ਸਗੋਂ ਪ੍ਰੋਫ਼ੈਸਰ ਸਾਹਿਬ ਨੇ ਕਈਂ ਥਾਂਈ ਲਿਖਿਆ ਹੈ ਕਿ "ਇਹ ਦੋਵੇਂ" ਜਾਂ "ਇਹ ਸਾਰੇ" ਰੂਪ ਪ੍ਰਚਲਿਤ ਸਨ। ਪਰ ਅੱਜਕੱਲ੍ਹ ਕੁਝ ਵਿਦਵਾਨ ਸੁਝਾ ਦੇ ਰਹੇ ਹਨ ਕਿ ਪੂਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਵਿਚ ਵਿਆਕਰਨ ਦੇ ਨਿਯਮਾਂ ਅਨੁਸਾਰ ਸੋਧਾਂ ਕਰਕੇ, ਬੀੜ ਦਾ ਸੋਧਿਆ ਹੋਇਆ ਰੂਪ ਪ੍ਰਕਾਸ਼ਿਤ ਕਰਨ ਦੀ ਲੋੜ ਹੈ; ਅਤੇ ਬਾਣੀ ਵਿਚ ਸੋਧਾਂ ਕਰਨ ਦੇ ਉਪਰਾਲੇ ਵੀ ਹੋ ਰਹੇ ਹਨ। ਹੈਰਾਨੀ ਇਹ ਹੈ ਕਿ ਇਹ ਸੋਧਾਂ ਮੁੱਖ ਰੂਪ ਵਿਚ *ਔਂਕੜ* ਤੇ *ਸਿਹਾਰੀ* ਦੀ ਵਰਤੋਂ ਨਾਲ ਹੀ ਸੰਬੰਧਿਤ ਹਨ, ਜਦੋਂ ਕਿ ਗੁਰਬਾਣੀ ਵਿਚ ਹੋਰ ਅਨੇਕਾਂ ਸ਼ਬਦ ਅਜਿਹੇ ਹਨ ਜਿਨ੍ਹਾਂ ਦੇ ਵੱਖ-ਵੱਖ ਰੂਪ ਨਾਲੋ-ਨਾਲ ਵਰਤੇ ਹੋਏ ਹਨ, ਪਰ ਸੋਧਾਂ ਦਾ ਸੁਝਾ ਦੇਣ ਵਾਲੇ ਵਿਦਵਾਨਾਂ ਨੇ ਅਜਿਹੇ ਰੂਪਾਂ ਵਿਚ ਸੋਧਾਂ ਕਰਨ ਵੱਲ ਕਦੇ ਧਿਆਨ ਨਹੀਂ ਦਿਤਾ, ਉਹਨਾਂ ਲਈ ਸਿਰਫ਼ *ਔਂਕੜ* ਤੇ *ਸਿਹਾਰੀ* ਦੀ ਵਰਤੋਂ ਹੀ ਵਿਸ਼ੇਸ਼ ਮਹੱਤਾ ਵਾਲੀ ਹੈ।

ਕੁਝ ਉਦਾਹਰਨ ਵੇਖੇ ਜਾਣ :

ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥ ਪੰਨਾ 1429

ਏਥੇ 'ਕੀਤਾ' ਤੇ 'ਕੀਤੋ' ਇੱਕੋ ਸ਼ਬਦ ਦੇ ਦੋ ਰੂਪ ਵਰਤੇ ਗਏ ਹਨ, ਜਿਨ੍ਹਾਂ ਵਿਚੋਂ 'ਕੀਤੋ' ਪ੍ਰਾਕ੍ਰਿਤਾਂ ਦੇ ਨਿਯਮ ਅਨੁਸਾਰ ਬਣਿਆ ਹੈ, ਅਤੇ 'ਕੀਤਾ' ਅਜੋਕੀ ਪੰਜਾਬੀ ਦੇ ਵਿਆਕਰਨ ਅਨੁਸਾਰ। ਕਦੇ ਕਿਸੇ ਸੋਧਾਂ ਦਾ ਸੁਝਾ ਦੇਣ ਵਾਲੇ ਵਿਆਕਰਨਕਾਰ ਨੇ ਇਹਨਾਂ ਰੂਪਾਂ ਦੇ ਅੰਤਰ ਵੱਲ ਸੰਕੇਤ ਨਹੀਂ ਕੀਤਾ।

ਕਿਵ ਕਰਿ ਆਖਾ ਕਿਵ ਸਾਲਾਹੀ
ਕਿਉ ਵਰਨੀ ਕਿਵ ਜਾਣਾ ॥ ਪੰਨਾ 4

ਏਥੇ ਤਿੰਨ ਵਾਰ ਸ਼ਬਦ 'ਕਿਵ' ਆਇਆ ਹੈ, ਅਤੇ ਇਕ ਵਾਰੀ 'ਕਿਉ', ਜੋ ਏਸੇ ਪੁਰਾਣੇ ਰੂਪ 'ਕਿਵ' ਦਾ ਅਜੋਕੀ ਭਾਸ਼ਾ ਵਾਲਾ ਰੂਪ ਹੈ। ਕਦੇ ਕਿਸੇ ਵਿਦਵਾਨ ਨੇ ਇਹਨਾਂ ਤੁਕਾਂ ਵਿਚ ਵਰਤੇ ਸ਼ਬਦ -ਰੂਪਾਂ ਤੇ ਇਤਰਾਜ਼ ਨਹੀਂ ਕੀਤਾ। ਦੋ ਹੋਰ ਉਦਾਹਰਨ ਵੇਖੇ ਜਾਣ :

ਨਾਨਕ ਮਨਮੁਖਾ ਨਾਲਹੁ ਤੁਟੀਆ ਭਲੀ
ਜਿਨਾ ਮਾਇਆ ਮੋਹਿ ਪਿਆਰੁ ॥ ਪੰਨਾ 549

ਅਤੇ ਨਾਨਕ ਮਨਮੁਖਾ ਨਾਲੋ ਤੁਟੀ ਭਲੀ
ਜਿਨ ਮਾਇਆ ਮੋਹ ਪਿਆਰੁ ॥ ਪੰਨਾ 316

ਏਥੇ ਇਕੋ ਤੁਕ ਦੇ ਦੋ ਰੂਪ ਹਨ। ਪਹਿਲੇ ਰੂਪ ਵਿਚ ਵਰਤਿਆ 'ਨਾਲਹੁ' ਅਪਭ੍ਰੰਸ਼ ਦੇ ਨਿਯਮ ਅਨੁਸਾਰ ਬਣਿਆ ਹੈ , ਦੂਜੇ ਰੂਪ ਵਿਚ ਏਸੇ ਸ਼ਬਦ ਦਾ ਪੰਜਾਬੀ ਵਿਆਕਰਨ ਅਨੁਸਾਰ ਬਣਿਆ ਰੂਪ 'ਨਾਲੋ' ਵਰਤਿਆ ਹੈ। ਫੇਰ ਪਹਿਲੇ ਰੂਪ ਵਿਚ ਸ਼ਬਦ 'ਮੋਹਿ' ਆਇਆ ਹੈ, ਦੂਜੇ ਵਿਚ 'ਮੋਹ'। 'ਲਗ-ਮਾਤ੍ਰੀ ਨਿਯਮਾਂ' ਅਨੁਸਾਰ ਸੋਧਾਂ ਕਰਨ ਵਾਲੇ ਇਹਨਾਂ ਵਿਚੋਂ ਕਿਹੜਾ ਰੂਪ ਠੀਕ ਅਤੇ ਕਿਹੜਾ ਗਲਤ ਮੰਨਣਗੇ ?

ਆਪਿ ਜਪਹੁ ਅਵਰਹ ਨਾਮੁ ਜਪਾਵਹੁ ॥ *ਸੁਖਮਨੀ, ਅਸਟਪਦੀ 20, ਪਉੜੀ 5*
ਆਪਿ ਜਪਹੁ ਅਵਰਾ ਨਾਮੁ ਜਪਾਵਹੁ ॥ *ਸੁਖਮਨੀ, ਅਸਟਪਦੀ 19, ਪਉੜੀ 6*

ਇਹਨਾਂ ਤੁਕਾਂ ਵਿਚ ਆਇਆ ਸ਼ਬਦ 'ਅਵਰਹ' ਵੀ ਅਪਭ੍ਰੰਸ਼ ਦੇ ਵਿਆਕਰਨ ਅਨੁਸਾਰ ਬਣਿਆ ਹੈ, ਅਤੇ ਏਸੇ ਵਿਚੋਂ ਵਿਕਸਿਤ ਹੋਇਆ 'ਅਵਰਾ' ਅਜੋਕੀ ਪੰਜਾਬੀ ਦੇ 'ਲਗ-ਮਾਤ੍ਰੀ ਨੇਮਾਂ' ਅਨੁਸਾਰ।

ਜੇ ਉਤੇ ਦਿਤੇ ਗਏ ਉਦਾਹਰਨਾਂ ਵਿਚ ਆਏ ਇਕੋ ਸ਼ਬਦ ਦੇ ਵੱਖ-ਵੱਖ ਭਾਸ਼ਾਵਾਂ ਦੇ ਨਿਯਮਾਂ ਅਨੁਸਾਰ ਬਣੇ ਵੱਖ-ਵੱਖ ਰੂਪ ਠੀਕ ਹਨ ਤਾਂ ਨਾਂਵ 'ਮਨ' ਦਾ ਅਪਭ੍ਰੰਸ਼ ਵਿਆਕਰਨ ਅਨੁਸਾਰ ਬਣਿਆ ਅਧਿਕਰਨ ਕਾਰਕ ਦਾ ਰੂਪ ('ਮਨਿ')ਵੀ ਸਹੀ ਹੈ, ਪਰ ਜੇ ਕਿਸੇ ਤੁਕ ਵਿਚ ਏਸੇ ਨਾਂਵ ਦੀ ਅਧਿਕਰਨ ਕਾਰਕ ਵਿਚ ਵਰਤੋਂ 'ਨ' ਨੂੰ ਸਿਹਾਰੀ ਤੋਂ ਬਿਨਾ ('ਮਨ') ਹੋਈ ਹੈ ਤਾਂ ਇਹ ਰੂਪ ਵੀ ਠੀਕ ਹੈ; ਇਹ ਅਜੋਕੀ ਪੰਜਾਬੀ ਦੇ ਵਿਆਕਰਨ ਅਨੁਸਾਰ ਹੈ।

ਇਹ ਨੁਕਤਾ ਯਾਦ ਰੱਖਣ ਵਾਲਾ ਹੈ ਕਿ ਗੁਰਬਾਣੀ 'ਵਿਆਕਰਨ ਦੇ ਨਿਯਮਾਂ' ਨੂੰ ਆਧਾਰ ਬਣਾ ਕੇ ਨਹੀਂ ਲਿਖੀ ਗਈ, ਸਗੋਂ ਇਹ ਉਸ ਸਮੇਂ ਸਮਾਜ ਵਿਚ ਪ੍ਰਚਲਿਤ ਭਾਸ਼ਾ ਵਿਚ ਉਚਾਰੀ ਗਈ ਤੇ ਉਸ ਸਮੇਂ ਦੇ ਉਚਾਰਨ ਅਨੁਸਾਰ ਲਿਖੀ ਗਈ ਹੈ। ਅਪਭ੍ਰੰਸ਼ਾਂ ਵਿਚ ਸ਼ਬਦਾਂ ਦੇ ਅੰਤ ਵਿਚ *ਔਂਕੜ* ਤੇ *ਸਿਹਾਰੀ* ਦਾ ਉਚਾਰਨ ਹੁੰਦਾ ਸੀ ; ਗੁਰੂ - ਕਾਲ ਤੱਕ ਵੀ ਸ਼ਬਦਾਂਤਿਕ *ਸਿਹਾਰੀ* ਤੇ *ਔਂਕੜ* ਆਮ ਉਚਾਰਨ ਵਿਚ ਮੌਜੂਦ ਸਨ, ਅੱਜ ਅਸੀਂ ਸ਼ਬਦਾਂ ਦੇ ਅੰਤ ਵਿਚ ਅੰਕਿਤ *ਸਿਹਾਰੀ* ਤੇ *ਔਂਕੜ* ਦਾ ਉਚਾਰਨ ਹੀ ਨਹੀਂ ਕਰ ਸਕਦੇ। ਲਿਖਿਆ ਹੈ 'ਆਦਿ ਸਚੁ', ਅਸੀਂ ਪੜ੍ਹਦੇ ਹਾਂ 'ਆਦ ਸਚ'। ਉਚਾਰਨ ਵਿਚ ਇਹ ਪਰਿਵਰਤਨ ਕਈਆਂ ਸਦੀਆਂ ਵਿਚ ਹੋਇਆ ਹੈ, ਤੇ ਗੁਰੂ ਕਾਲ ਵਿਚ ਵੀ ਇਹ ਪ੍ਰਵਿਰਤੀ ਜਾਰੀ ਸੀ। ਜੇ ਸਾਡੇ ਵਿਦਵਾਨਾਂ ਨੂੰ ਖੋਜ ਦੀ ਸਹੀ ਵਿਧੀ ਦਾ ਗਿਆਨ ਹੁੰਦਾ ਤਾਂ ਉਹ ਵੱਖ-ਵੱਖ ਸਮੇਂ ਉਚਾਰੀ ਗਈ ਬਾਣੀ ਦਾ ਅਧਿਐਨ ਕਰ ਕੇ ਕੋਈ ਤੱਤ ਕਢਦੇ। ਮੈਂ ਸਿਰਫ਼ *ਔਂਕੜ* ਦੀ ਵਰਤੋਂ ਨੂੰ ਧਿਆਨ ਵਿਚ ਰੱਖ ਕੇ 'ਜਪੁਜੀ', 'ਅਨੰਦ ਸਾਹਿਬ', ਤੇ 'ਸੁਖਮਨੀ ਸਾਹਿਬ' ਦਾ ਸਰਸਰੀ ਅਧਿਐਨ ਕੀਤਾ। ਅਨੰਦ ਸਾਹਿਬ ਵਿਚ ਸਿਰਫ਼ ਚਾਰ ਜਾਂ ਪੰਜ ਸ਼ਬਦ ਅਜਿਹੇ ਮਿਲੇ ਹਨ ਜਿਨ੍ਹਾਂ ਦੇ ਅੰਤ ਵਿਚ, ਅਪਭ੍ਰੰਸ਼ਾਂ ਦੇ ਨਿਯਮਾਂ ਅਨੁਸਾਰ *ਔਂਕੜ* ਲੱਗਣਾ ਚਾਹੀਦਾ ਸੀ, ਪਰ ਏਥੇ ਨਹੀਂ ਲੱਗਾ। 'ਜਪੁਜੀ ' ਵਿਚ ਕੁਝ ਤੁਕਾਂ ਅਜਿਹੀਆਂ ਹਨ ਜਿਨ੍ਹਾਂ ਵਿਚ ਵਰਤੇ *ਸਿਹਾਰੀ* ਤੇ *ਔਂਕੜ* ਦਾ ਅਜੇ ਅਸੀਂ ਸਹੀ ਜਾਇਜ਼ਾ ਨਹੀਂ ਲੈ ਸਕੇ। ਪਰ *ਔਂਕੜ* ਜਾਂ *ਸਿਹਾਰੀ* ਲਾਉਣ ਵਾਲਾ ਕੋਈ ਉੱਘੜਵਾਂ ਉਦਾਹਰਨ ਨਹੀਂ ਮਿਲਿਆ। ਇਸ ਦੇ ਉਲਟ, ਅਪਭ੍ਰੰਸ਼ਾਂ ਵਾਲੇ ਨਿਯਮਾਂ ਦੇ ਆਧਾਰ ਤੇ 'ਸੁਖਮਨੀ ਸਾਹਿਬ' ਵਿਚ ਘੱਟੋ-ਘੱਟ ਸੌ *ਔਂਕੜ* ਹੋਰ ਲਾਉਣਾ ਪਏਗਾ। ਕਾਰਨ ਸਪਸ਼ਟ ਹੈ - ਗੁਰੂ ਅਰਜਨ ਦੇਵ ਜੀ ਦੇ ਸਮੇਂ ਤਕ ਪੰਜਾਬੀ ਉਚਾਰਨ ਵਿਚ ਅੰਤਿਮ *ਸਿਹਾਰੀ* ਤੇ *ਔਂਕੜ* ਦੀ ਵਰਤੋਂ ਕਾਫੀ ਘੱਟ ਗਈ ਸੀ। ਕੁਝ ਲੋਕ *ਸਿਹਾਰੀ* ਤੇ *ਔਂਕੜ* ਵਾਲਾ ਉਚਾਰਨ ਕਰਦੇ ਸਨ, ਕੁਝ ਨਹੀਂ ਸਨ ਕਰਦੇ। ਏਹੋ ਪ੍ਰਵਿਰਤੀ ਉਸ ਸਮੇਂ ਰਚੀ ਗਈ ਬਾਣੀ ਵਿਚ ਮਿਲਦੀ ਹੈ। ਜੇ ਕਿਸੇ ਸ਼ਬਦ ਵਿਚ *ਸਿਹਾਰੀ* ਜਾਂ *ਔਂਕੜ* ਨਹੀਂ ਲੱਗਾ ਤਾਂ ਉਹ ਅਜੋਕੀ ਭਾਸ਼ਾ ਵਾਲਾ ਰੂਪ ਹੈ।

ਅਸਲੀਅਤ ਤਾਂ ਇਹ ਹੈ ਕਿ ਗੁਰਬਾਣੀ ਵਿਚ ਸੋਧਾਂ ਕਰਨ ਦਾ ਸੁਝਾ ਦੇਣ ਵਾਲੇ ਵਿਦਵਾਨਾਂ ਨੂੰ ਭਾਸ਼ਾ ਤੇ ਵਿਆਕਰਨ ਨਾਲ ਸੰਬੰਧਿਤ ਬੁਨਿਆਦੀ ਤੱਥਾਂ ਦਾ ਹੀ ਗਿਆਨ ਨਹੀਂ। ਸਭ ਤੋਂ ਪਹਿਲਾ ਤੱਥ ਇਹ ਹੈ ਕਿ ਵਿਆਕਰਨ ਭਾਸ਼ਾ ਉਤੇ ਆਧਾਰਿਤ ਹੈ, ਭਾਸ਼ਾ ਵਿਆਕਰਨ ਉਤੇ ਆਧਾਰਿਤ ਨਹੀਂ। ਜੇ ਭਾਸ਼ਾ ਦਾ ਕੋਈ ਅੰਸ਼ ਵਿਆਕਰਨ ਅਨੁਸਾਰ ਠੀਕ ਨਹੀਂ ਜਾਪਦਾ ਤਾਂ ਆਪਣੇ ਵਿਆਕਰਨ ਵਿਚ ਸੋਧ ਕਰੋ; ਭਾਸ਼ਾ ਨੂੰ ਬਦਲਨ ਦਾ ਕਿਸੇ

ਨੂੰ ਅਧਿਕਾਰ ਨਹੀਂ। ਭਾਸ਼ਾ ਸਮਾਜ ਦੀ ਸੰਪਤੀ ਹੈ, ਤੇ ਭਾਸ਼ਾ ਦਾ ਸਹੀ ਰੂਪ ਉਹੋ ਹੈ ਜੋ ਸਮਾਜ ਵਿਚ ਪ੍ਰਚਲਿਤ ਹੈ। ਗੁਰਬਾਣੀ ਉਸ ਸਮੇਂ ਦੇ ਸਮਾਜ ਦੀ ਬੋਲੀ ਵਿਚ ਉਚਰੀ ਤੇ ਲਿਖੀ ਗਈ ਹੈ , ਇਸ ਦਾ ਸਹੀ ਰੂਪ ਉਹੋ ਹੈ ਜੋ ਗੁਰਬਾਣੀ ਵਿਚ ਅੰਕਿਤ ਹੈ। ਗੁਰਬਾਣੀ ਵਿਚ 'ਲਗ-ਮਾਤ੍ਰੀ ਨੇਮਾਂ' ਦੇ ਆਧਾਰ ਤੇ ਕਿਸੇ ਸੋਧ ਦੀ ਲੋੜ ਨਹੀਂ ; ਲੋੜ ਇਸ ਗੱਲ ਦੀ ਹੈ ਕਿ ਸੋਧਾਂ ਕਰਨ ਦਾ ਸੁਝਾ ਦੇਣ ਵਾਲੇ 'ਵਿਦਵਾਨ' ਭਾਸ਼ਾ, ਵਿਆਕਰਨ, ਗੁਰਬਾਣੀ ਦੀ ਭਾਸ਼ਾ ਦੇ ਪਿਛੋਕੜ ਬਾਰੇ ਸਹੀ ਤੇ ਡੂੰਘੀ ਜਾਣਕਾਰੀ ਪ੍ਰਾਪਤ ਕਰਨ ਦਾ ਜਤਨ ਕਰਨ। ਜੇ ਇਕ ਵਾਰੀ ਵਿਆਕਰਨ ਦੇ ਆਧਾਰ ਤੇ, ਜਾਂ ਕਿਸੇ ਹੋਰ ਆਧਾਰ ਤੇ ਬਾਣੀ ਵਿਚ ਸੋਧਾਂ ਕਰਨ ਦੀ ਖੁੱਲ੍ਹ ਦੇ ਦਿਤੀ ਗਈ ਤਾਂ ਵਿਸ਼ਵਾਸ ਰੱਖੋ ਅਗਲੀ ਸਦੀ ਵਿਚ ਘੱਟੋ-ਘੱਟ ਦਸਵਾਂ ਹਿੱਸਾ ਬਾਣੀ ਸੋਧੀ ਜਾ ਚੁਕੀ ਹੋਵੇਗੀ। ਮੈਂ ਪਿੱਛੇ ਉਦਾਹਰਨ ਦੇ ਆਇਆਂ ਹਾਂ ਕਿ ਇੱਕੋ ਸ਼ਬਦ ਦੇ ਵੱਖ-ਵੱਖ ਭਾਸ਼ਾਵਾਂ ਦੇ ਵਿਆਕਰਨ ਅਨੁਸਾਰ ਬਣੇ ਰੂਪ ਨਾਲੋ-ਨਾਲ ਵਰਤੇ ਮਿਲਦੇ ਹਨ। ਕੁਝ ਹੋਰ ਉਦਾਹਰਨ ਵੇਖੇ ਜਾਣ :

ਜਪੁਜੀ ਦੀ ਇਕੀਵੀਂ ਪੌੜੀ ਦੀ ਇਕ ਤੁਕ ਹੈ :

ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥

ਏਥੇ ਆਏ ਸ਼ਬਦ 'ਕਵਣਿ' ਦੇ 'ਣ' ਨੂੰ ਸਿਹਾਰੀ ਲੱਗੀ ਹੈ, ਜੋ ਬਹੁਵਚਨ ਦਾ ਚਿੰਨ੍ਹ ਹੈ; ਇਹ ਕਈ ਹੋਰ ਵਿਸ਼ੇਸ਼ਣਾਂ, ਨਾਂਵਾਂ ਵਿਚ ਵੀ ਮਿਲਦਾ ਹੈ - ਸਭਿ, ਅਵਰਿ ਆਦਿ। ਪਰ 'ਕਵਣਿ'ਦਾ ਇਹ ਸਿਹਾਰੀ ਵਾਲਾ ਰੂਪ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਿਰਫ਼ ਇਕ ਵਾਰੀ ਏਸੇ ਤੁਕ ਵਿਚ ਆਇਆ ਹੈ, ਬਾਕੀ ਹਰ ਥਾਂ ਬਹੁਵਚਨ ਲਈ 'ਕਵਣ' ਹੀ ਵਰਤਿਆ ਮਿਲਦਾ ਹੈ। ਏਵੇਂ ਹੀ 'ਸਭਿ' ('ਭ' ਸਿਹਾਰੀ ਨਾਲ) ਬਹੁਵਚਨ ਲਈ ਆਉਂਦਾ ਹੈ, ਪਰ ਜ਼ਿਆਦਾਤਰ ਬਹੁਵਚਨ ਰੂਪ 'ਸਭ' ਹੀ ਮਿਲਦਾ ਹੈ। ਇਹੋ ਜਿਹੇ ਹੋਰ ਵੀ ਅਨੇਕਾਂ ਉਦਾਹਰਨ ਹਨ। ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਅਜੋਕੇ 'ਕੁਛ' ਦੇ ਪੁਰਾਣੇ ਰੂਪ 'ਕਿਛੁ' ਤੇ 'ਕਛੁ' ਨਾਲੋ-ਨਾਲ ਵਰਤੇ ਮਿਲਦੇ ਹਨ।

ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ ॥ ਪੰਨਾ 858

ਕੀ ਇਹਨਾਂ ਰੂਪਾਂ ਵਿਚ ਸੋਧਾਂ ਕਰਨ ਦਾ ਸੁਝਾ ਨਹੀਂ ਮਿਲੇਗਾ ?

ਇਸ ਸਮੱਸਿਆ ਦਾ ਇਕ ਹੋਰ ਪੱਖ ਵੀ ਵਿਸ਼ੇਸ਼ ਮਹੱਤਾ ਵਾਲਾ ਹੈ। ਗੁਰਬਾਣੀ ਸਧਾਰਨ ਰਚਨਾ ਨਹੀਂ , ਇਹ ਰੱਬੀ ਕਲਾਮ ਹੈ , ਇਹ ਅਕਾਲ ਪੁਰਖ ਵੱਲੋਂ ਪ੍ਰਾਪਤ ਹੋਇਆ ਸੰਦੇਸ਼ ਹੈ। ਗੁਰੂ ਸਾਹਿਬ ਖੁਦ ਫੁਰਮਾਉਂਦੇ ਹਨ :

ਜੈਸੀ ਮੈ ਆਵੈ ਖਸਮ ਕੀ ਬਾਣੀ
ਤੈਸੜਾ ਕਰੀ ਗਿਆਨੁ ਵੇ ਲਾਲੋ ॥ ਪੰਨਾ 722

ਅਥਵਾ

ਹਉ ਆਪਹੁ ਬੋਲਿ ਨ ਜਾਣਦਾ
ਮੈ ਕਹਿਆ ਸਭੁ ਹੁਕਮਾਉ ਜੀਉ ॥ ਪੰਨਾ 763

ਇਹ ਖਸਮ ਕੀ ਬਾਣੀ ਜਿਵੇਂ ਗੁਰੂ ਸਾਹਿਬਾਨ ਨੂੰ ਪ੍ਰਾਪਤ ਹੋਈ ਉਵੇਂ ਹੀ ਗੁਰੂ ਅਰਜਨ ਦੇਵ ਜੀ ਨੇ ਪਹਿਲੀ ਤਿਆਰ ਕੀਤੀ ਬੀੜ ਵਿਚ ਕਲਮਬੰਦ ਕੀਤੀ। ਉਹ ਬੀੜ ਅੱਜ ਸੁਰੱਖਿਅਤ ਹੈ। ਉਸ ਬੀੜ ਵਿਚ ਦਿਤੇ ਬਾਣੀ ਦੇ ਰੂਪ ਵਿਚ ਲਗ, ਮਾਤ੍ਰ, ਬਿੰਦੀ ਆਦਿ ਦਾ ਵਾਧਾ-ਘਾਟਾ ਕਰਨਾ ਮਹਾਨ ਅਪਰਾਧ ਹੈ; ਇਸ ਬਾਰੇ ਮੈਨੂੰ ਹੋਰ ਕੁਝ ਕਹਿਣ ਦੀ ਲੋੜ ਨਹੀਂ।

ਚੰਗਾ ਹੁੰਦਾ ਸਾਡੇ ਵਿਦਵਾਨ ਗੁਆਂਢੀ ਧਰਮਾਂ ਕੋਲੋਂ ਕੁਝ ਸਿਖਦੇ। ਗਲੇਲੀਓ ਦੀ ਕਹਾਣੀ ਬਹੁਤ ਸੋ੍ਤੇ ਜਾਣਦੇ ਹੋਣਗੇ। ਇਸ ਵਿਗਿਆਨੀ ਨੇ ਸਤਾਰ੍ਹਵੀਂ ਸਦੀ ਵਿਚ ਇਹ ਸਚਾਈ ਕਹਿਣ ਦੀ ਜੁਰਅਤ ਕੀਤੀ ਕਿ ਧਰਤੀ ਸੂਰਜ ਦੇ ਗਿਰਦ ਘੁੰਮਦੀ ਹੈ, ਜਦੋਂ ਕਿ ਪਵਿੱਤਰ ਬਾਈਬਲ ਅਨੁਸਾਰ ਸੂਰਜ ਧਰਤੀ ਦੇ ਗਿਰਦ ਘੁੰਮਦਾ ਹੈ। ਵਿਗਿਆਨਕ ਸੱਚ ਕਹਿਣ ਲਈ ਸ਼ਾਇਦ ਉਸ ਨੂੰ ਮੌਤ ਦੀ ਸਜ਼ਾ ਮਿਲਦੀ। ਵਿਚਾਰੇ ਨੇ 'ਭੁਲ'ਮੰਨ ਕੇ ਤੇ ਮੁਆਫ਼ੀ ਮੰਗ ਕੇ ਜਾਨ ਬਚਾਈ। ਅੱਜ ਭਾਵੇਂ ਪੋਪ ਤੱਕ ਨੂੰ ਇਹ ਪਤਾ ਹੈ ਕਿ ਧਰਤੀ ਹੀ ਸੂਰਜ ਦੇ ਗਿਰਦ ਘੁੰਮਦੀ ਹੈ, ਪਰ ਕਿਸੇ ਨੂੰ ਬਾਈਬਲ ਦੀ ਲਿਖਤ ਵਿਚ ਸੋਧ ਕਰਨ ਦੀ ਹਿੰਮਤ ਨਹੀਂ, ਨਾ ਹੀ ਕੋਈ ਕੁਰਾਨ ਮਜੀਦ ਵਿਚ ਇਕ ਨੁਕਤੇ

ਤੱਕ ਦਾ ਵਾਧਾ - ਘਾਟਾ ਕਰਨ ਦੀ ਜੁਰਅਤ ਕਰ ਸਕਦਾ ਹੈ। ਪਰ ਏਧਰ "ਗੁਰੂ ਕੇ ਲਾਲ" ਹਨ ਜੋ ਆਪਣੀ "ਸੂਝ" ਤੇ "ਵਿਆਕਰਨਿਕ ਗਿਆਨ" ਦੇ ਆਧਾਰ ਤੇ ਬਾਣੀ ਵਿਚ ਸੋਧਾਂ ਦੇ ਸੁਝਾ ਦੇ ਰਹੇ ਹਨ।

ਮੈਂ ਅਰਦਾਸ ਕਰਦਾ ਹਾਂ ਕਿ ਗੁਰੂ ਸਾਨੂੰ ਸਾਰਿਆਂ ਨੂੰ ਸੁਮਤ ਬਖਸ਼ੇ।

ਵਾਹਿਗੁਰੂ ਜੀ ਕਾ ਖਾਲਸਾ ! ਵਾਹਿਗੁਰੂ ਜੀ ਕੀ ਫਤਿਹ !!

¤

*They, who hearken (to the Word of the Lord),*
*Know what Brahma, Shiva, and Indra are;*
*And utter : 'Praise be to Him', the Mantra,*
*And know the secret of life, of yoga,*
*Of Shastras, Smritis, and the Vedas.*
*Nanak : a devotee is forever joyed,*
*And his pain and sin are destroyed. [9]*

*They, who hearken (to the Word of the Lord),*
*Gather Truth, contentment, knowledge, and reward*
*Of bathing at holies sixty eight. (And lo !)*
*They that hymn it, in honour grow,*
*Their mind attaineth an even flow.*
*Nanak : a devotee is forever joyed,*
*And his pain and sin are destroyed. [10]*

*They, who hearken (to the Word of the Lord),*
*Fathom the deeps of virtues all :*
*(Are glorious like) a king, a sheikh, a peer (divine).*
*Even the blind will see the Path (Sublime).*
*And the Fathomless Deep*
*Cometh into their grasp.*
*Nanak : a devotee is forever joyed,*
*And his pain and sins are destroyed. [11]*

¤